# ਸਾਖੀ

# ਭਾਈ ਲਾਲੋ

## ਨਸੀਹਤ ਨਾਮਾ ਸਮੇਤ ਪੈਂਤੀਸ ਅੱਖਰੀ




ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

ਪੁਸਤਕਾਂ ਵਾਲੇ, ਬਾਜਾਰ ਮਾਈ ਸੇਵਾਂ, ਅੰਮ੍ਰਿਤਸਰ

# ਸਾਖੀ

# ਭਾਈ ਲਾਲੋ

- ਸਮੇਤ -

# ਪੈਂਤੀਸ ਅਖਰੀ

ਤੇ

# ਨਸੀਹਤ ਨਾਮਾ

ਪ੍ਰਕਾਸ਼ਕ-

ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਕੀਮਤ 75 ਪੈਸੇ

# ਸਾਖੀ ਭਾਈ ਲਾਲੋ

## ਕਥਾ ਤੇਈਏ ਤਾਪ ਦੀ

ਸ੍ਰੀ ਗੁਰੂ ਅਮਰਦਾਸ ਜੀ ਤੀਸਰੀ ਪਾਤਸ਼ਾਹੀ ਗੋਇੰਦਵਾਲ ਚੁਬਾਰੇ ਅੰਦਰ ਆਪਣੇ ਰੰਗ ਵਿਚ ਬੈਠੇ ਸਨ. ਇਤਨੇ ਵਿਚ ਇਕ ਮਾਈ ਨੇ ਚੀਕ ਮਾਰੀ; ਗੁਰੂ ਜੀ ਨੇ ਆਖਿਆ, ਖਬਰ ਲਵੋ ਇਹ ਸ਼ਬਦ ਕੈਸੇ ਹੂਆ ਹੈ, ਗੁਰੂ ਜੀ ਕਾ ਹੁਕਮ ਮੰਨਕੇ ਇਕ ਸਿਖ ਗਿਆ ਜਾਇ ਕਰ ਦੇਖੇ ਤਉ ਬੁਢੀ ਰੋਂਦੀ ਹੈ, ਸਿਖ ਨੇ ਪੁਛਿਆ ਕੀ ਹੋਇਆ ਹੈ ? ਪਾਸੋਂ ਲੋਕਾਂ ਨੇ ਕਹਿਆ ਇਸ ਦਾ ਪੁਤਰ ਤੇਈਏ ਤਾਪ ਕਰਕੇ ਸ਼ਾਂਤ ਹੋ ਗਿਆ ਹੈ। ਇਤਨੀ ਬਾਤ ਸੁਣਕੇ ਮੁੜ ਆਯਾ ਆਇ ਕਰ ਗੁਰੂ ਜੀ ਪਾਸ ਬੇਨਤੀ ਕੀਤੀ ਜੀ ਸਚੇ ਪਾਤਸ਼ਾਹ ਇਕ ਮਾਈ ਦਾ ਬੇਟਾ ਸ਼ਾਂਤ ਹੋ ਗਿਆ ਹੈ, ਹੁਕਮ

ਹੋਯਾ, ਕਿਊਂ ਕਰ ਸ਼ਾਂਤ ਹੋਯਾ ? ਸਿਖ ਨੇ ਕਹਿਆ ਜੀ ਸਚੇ ਪਾਤਸ਼ਾਹ ਤੇਈਏ ਤਾਪ ਕਰਕੇ ਸ਼ਾਂਤ ਹੋਇਆ ਹੈ ਜੀ। ਤਾਂ ਬਚਨ ਹੋਇਆ ਜਿਚਰ ਤੀਕਰ ਅਸੀਂ ਹਾਂ ਤਿਚਰ ਤੀਕ ਕੋਈ ਪੁਤ੍ਰ ਦਾ ਨਾਮ ਲੈ ਕੇ ਦੁਖੀ ਹੋ ਕੇ ਨਾ ਰੋਵੇਗੀ। ਪੁਤਰ ਮਾਤਾ ਪਿਤਾ ਦੇ ਆਗੇ ਰਹੇਂਗੇ। ਤੇ ਫੇਰ ਸ੍ਰੀ ਗੁਰੂ ਜੀ ਨੇ ਤੇਈਏ ਨੂੰ ਪਿੰਜਰੇ ਵਿਚ ਬਾਲਕ ਰੂਪ ਕਰਕੇ ਪਾਇਆ। ਹਥਾਂ ਮੇਂ ਹਥੌੜੀਆਂ ਪੈਰਾਂ ਦੇ ਵਿਚ ਬੇੜੀਆਂ ਪਾ ਕੇ ਕੈਦ ਕੀਤਾ। ਕਈ ਦਿਨ ਬੀਤਿਆਂ ਭਾਈ ਲਾਲੋ ਜੀ ਵਾਸੀ ਪਿੰਡ ਤਲਵੰਡੀ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਗੋਇੰਦਵਾਲ ਸਾਹਿਬ ਆਇ ਕਰ ਸ੍ਰੀ ਗੁਰੂ ਜੀ ਕੋ ਮਥਾ ਟੇਕਿਆ ਤੇ ਬੈਠ ਗਏ ਤੇ ਭਾਈ ਲਾਲੋ ਜੀ ਦੀ ਨਜ਼ਰੀਂ ਬਾਲਕ ਦਾ ਪਿੰਜਰਾ ਪਇਆ ਵਿਚ ਬਾਲਕ ਤੜਫਦਾ ਹੈ, ਐਸੇ ਦੁਖੀ ਦੇਖਕੇ ਸ੍ਰੀ ਗੁਰੂ ਜੀ ਅਗੇ ਅਰਜ ਕੀਤੀ, ਹੇ ਸਚੇ ਪਾਤਸ਼ਾਹ ਆਪ ਦਇਆ ਦੇ

ਸਮੁੰਦਰ ਹੋ ਵਡੇ ਕਿਰਪਾਲੂ ਹੋ ਅਰ ਆਪ ਕੇ ਹਜੂਰ ਇਹ ਬਾਲਕ ਭੁਖ ਤ੍ਰਿਖਾ ਕਰਕੇ ਧੁਪ ਮਹਿ ਤੜਫ ਰਿਹਾ ਹੈ ਆਪਕਾ ਬਚਨ ਹੋਵੇ ਤਾਂ ਇਸ ਨੂੰ ਪ੍ਰਸ਼ਾਦ ਦੇਵੀਏ ਜੀ ਬਚਨ ਹੋਯਾ ਭਾਈ ਲਾਲੋ ਇਹ ਬੁਰੀ ਬਲਾ ਹੈ ਇਸਦਾ ਏਥੇ ਪ੍ਰਸ਼ਾਦ ਹੈ ਨਹੀ ਭਾਈ ਲਾਲੋ ਕਹਿਆ ਮੈਨੂੰ ਹੁਕਮ ਦਿਓ ਤਾਂ ਮੈਂ ਇਸਨੂੰ ਪ੍ਰਸ਼ਾਦ ਪੁਚਾਵਨਾ ਹਾਂ ਸ੍ਰੀ ਗੁਰੂ ਅਮਰ ਦਾਸ ਸਾਹਿਬ ਹੁਕਮ ਦਿਤਾ ਤੂ ਜਾ ਭਾਈ ਪੁਚਾਇ ਦੇਇ ਜਬ ਭਾਈ ਲਾਲੋ ਜੀ ਆਪਣੇ ਨਗਰ ਕੋ ਜਾਣ ਲਗੇ ਤਾ ਅਰਜ਼ ਕੀਤੀ ਜੀ ਏਸ ਬਾਲਕ ਨੂੰ ਛੋੜ ਦਿਓ ਤਾਂ ਭਾਈ ਲਾਲੋ ਦਾ ਬਚਨ ਮੰਨ ਕਰ ਤੇਈਏ ਕੋ ਗੁਰਾਂ ਨੇ ਛੋੜ ਦੀਆ ਤੇ ਬਚਨ ਕੀਆ ਭਾਈ ਇਹ ਬੁਰੀ ਬਲਾ ਹੈ ਛਡਣਾ ਤੇ ਨਹੀਂ ਸੀ। ਭਾਈ ਲਾਲੋ ਹਥ ਜੋੜਕੇ ਕਿਹਾ ਜੀ ਇਹ ਤਾਂ ਬਾਲਕ ਹੈ ਤਾਂ ਬਚਨ ਹੋਇਆ ਭਾਈ ਬਾਲਕ ਕਰ ਨਾ ਜਾਨਣਾ ਏਹ ਤਈਆ ਤਾਪ ਹੈ ਤਾਂ ਭਾਈ ਲਾਲੋ ਜੀ

ਗੁਰਾਂ ਨੂੰ ਮਥਾ ਟੇਕ ਕੇ ਗੁਰਾਂ ਤੋਂ ਖੁਸ਼ੀ ਲੈਕੇ ਆਪਣੇ ਨਗਰ ਨੂੰ ਤੁਰਿਆ ਨਾਲ ਤੇਈਏ ਨੂੰ ਭੀ ਲੈ ਲਿਆ ਜਾਂ ਰਸਤੇ ਵਿਚ ਇਕ ਪਿੰਡ ਦੇ ਪਾਸ ਆਇ ਤਾਂ ਉਥੇ ਇਕ ਤਲਾਵ ਪਰ ਧੋਬੀ ਕਪੜੇ ਧੋਂਵਦਾ ਸੀ ਤਾਂ ਤੇਈਏ ਨੇ ਭਾਈ ਲਾਲੋ ਜੀ ਮਹਾਰਾਜ ਨੂੰ ਕਹਿਆ ਜੀ ਮੈਨੂੰ ਬੜੀ ਭੁਖ ਲਗੀ ਹੈ ਮੈਥੋ ਤੇ ਤੁਰਿਆ ਭੀ ਨਹੀਂ ਜਾਂਦਾ ਤਾਂ ਭਾਈ ਲਾਲੋ ਜੀ ਕਹਿਆ ਤੂ ਚਲ ਪਿੰਡ ਚਲਨੇ ਹਾਂ ਓਥੇ ਤੈਨੂੰ ਖੀਰ ਖੰਡ ਚੰਗੇ ਭੋਜਨ ਛਕਾਵਾਂਗੇ ਏਥੇ ਕੀ ਖਾਵੇਂਗਾ ਤਾਂ ਤੇਈਏ ਨੇ ਕਿਹਾ ਜੀ ਮਹਾਰਾਜ ਮੇਰਾ ਭੋਜਨ ਏਥੇ ਹੈ ਹੁਕਮ ਹੋਵੇ ਤਾਂ ਖਾਇ ਆਵਨਾ ਹਾਂ ਤੁਸੀਂ ਏਥੇ ਬੈਠ ਜਾਓ। ਭਾਈ ਲਾਲੋ ਜੀ ਭੋਲੇ ਸਾਧੂ ਸੁਭਾਵ ਬੈਠ ਗਏ ਤੇ ਕਹਿਣ ਲਗੇ, ਜਾਹ ਭਾਈ ਪ੍ਰਸਾਦ ਖਾਇ ਆ। ਇਹ ਬਚਨ ਸੁਣ ਕੇ ਤੇਈਆ ਉਸ ਧੋਬੀ ਨੂੰ ਜਾ ਚੜਿਆ। ਦੋ ਤਿੰਨ ਘੜੀਆਂ ਪਿਛੋਂ ਉਤਰ ਗਿਆ ਤਾਂ ਭਾਈ ਲਾਲੋ ਨੂੰ ਖਪਰ ਲਹੂ

ਦਾ ਭਰਕੇ ਦਿਖਾਕੇ ਪੀਤੇ ਸੂ ਉਪਰੰਤ ਧੋਬੀ ਹਛਾ ਕੀਤੋ ਸੂ । ਇਹ ਕੌਤਕ ਦੇਖਕੇ ਭਾਈ ਲਾਲੋ ਜੀ ਬੜੇ ਡਰੇ, ਵਿਚਾਰ ਕੀਤੀ ਇਹ ਭੋਜਨ ਅਸਾਂ ਇਹਨੂੰ ਕਿਥੋਂ ਦੇਣਾ ਹੈ । ਤੇਈਏ ਨੂੰ ਕਹਿਆ ਚਲ ਭਾਈ ਤੈਨੂੰ ਗੁਰੂ ਕੇ ਕੈਦਖਾਨੇ ਵਿਚ ਛਡ ਆਈਏ ਤੈਨੂੰ ਅਸਾਂ ਕਾਹਨੂੰ ਲਿਆਵਣਾ ਸੀ। ਤੂੰ ਤਾਂ ਬੁਰੀ ਬਲਾ ਹੈਂ, ਇਹ ਬਚਨ ਸੁਣ ਕੇ ਤੇਈਆ ਡਰਿਆ ਅਤੇ ਕਹਿਣ ਲਗਾ, ਸੰਤ ਜੀ ਮੈਨੂੰ ਓਥੇ ਮਤ ਖਵਾਰ ਕਰਨਾ ਛਡ ਦੇਵੋ । ਮੈਂ ਆਪ ਦਾ ਅਹਿਸਾਨ ਕਦੀ ਨਾ ਗਵਾਵਾਂਗਾ। ਤਾਂ ਭਾਈ ਲਾਲੋ ਜੀ ਕਹਿਆ ਅਸੀਂ ਤੈਨੂੰ ਤਦ ਛਡਦੇ ਹਾਂ ਜੇ ਤੂੰ ਸਾਨੂੰ ਮੰਨੇਗਾ । ਤਾਂ ਤੇਈਏ ਕਿਹਾ ਜੀ ਮੇਰਾ ਧਰਮ ਹੋਇਆ । ਜਿਥੇ ਕੋਈ ਇਹ ਸਾਖੀ ਪੜੇਗਾ ਅਰ ਜਿਸਨੂੰ ਮੈਂ ਚੜਿਆ ਹੋਇਆ ਹੋਵਾਂਗਾ ਉਸ ਨੂੰ ਸੁਣਾਵਣੀ, ਮੈਂ ਸਾਖੀ ਸੁਣਕੇ ਉਹਨੂੰ ਛਡ ਜਾਵਾਂਗਾ । ਜਿਸ ਤਰਾਂ ਮੈਨੂੰ ਤੁਸਾਂ ਛਡਿਆ ਹੈ, ਖਿਸ ਤਰਾਂ ਮੈਂ ਭੀ ਛਡ ਜਾਵਾਂਗਾ।

ਸਾਖੀ ਸੰਪੂਰਨ ਹੋਈ । ਜਥਾ ਸ਼ਕਤ ਰੋਟ ਦੇਵਣਾ।

# ਪੈਂਤੀਸ ਅਖਰੀ

ਰਾਗੁ ਰਾਮਕਲੀ ਮਹਲਾ ੧ ॥ ਪੈਤੀਂਸ ਅਖਰੀ ॥ ਓਅੰਕਾਰ ਸਰਬ ਪ੍ਰਕਾਸ਼ੀ। ਆਤਮ ਸੁਧ ਅਕ੍ਰੈ ਅਬਿਨਾਸੀ। ਈਸ਼ ਜੀਵ ਮੈਂ ਭੇਦ ਨ ਜਾਨੋ। ਸਾਧ ਚੋਰ ਸਭ ਬ੍ਰਹਮ ਪਛਾਨੋ । ਹਸਤੀ ਚੀਟੀ ਤ੍ਰਿਣ ਲੌ ਆਦੰ । ਏਕ ਅਖੰਡਤ ਬਸੈ ਅਨਾਦੰ॥੧॥ ਉ ਆ ਈ ਸਾ ਹਾ॥ ਕਾਰਨ ਕਰਨ ਅਕਰਤਾ ਕਹੀਏ । ਭਾਨ ਪ੍ਰਕਾਸ਼ ਜਗਤ ਜਿਉ ਲਹੀਏ। ਖਾਨ ਪਾਨ ਕਛੂ ਰੂਪ ਨ ਰੇਖੰ । ਨਿਰ ਬਿਕਾਰ ਅਦਵੈਤ ਅਲੇਖੰ । ਗਾਤ ਗ੍ਰਾਮ ਸਭ ਦੇਸ ਦਿਸੰਤਰ। ਸਤ ਕਰਤਾਰ ਸਰਬ ਕੇ ਅੰਤਰ। ਘਨ ਕੀ ਨਿਆਈ ਸਦਾ ਅਖੰਡਤ। ਙਿਆਨ ਬੋਧ ਪਰ ਆਤਮ ਪੰਡਤ ।੨॥ ਕਾ ਖਾ ਗਾ ਘਾ ਙਾ ।। ਚਾਪ ਗਜ਼ਾਨ ਕਰ ਜਾਹਿ ਬਿਰਾਜੈ।

ਛਾਯਾ ਦਵੈਤ ਸਗਲ ਉਠ ਭਾਜੇ। ਜਾਗ੍ਰਤ
ਸੁਪਨ ਸਖੋਪਤ ਤੁਰੀਆ । ਆਤਮ ਭੂਪਤ ਕੀ
ਇਹ ਪੁਰੀਆ । ਝੁਨਤਕਾਰ ਅਨਹਦ ਘਨ
ਘੋਰੰ । ਤ੍ਰਿਕੁਟੀ ਭੀਤਰ ਅਤਿ ਛਬ ਜੋਰੰ।
ਵਰਤ ਜੋਗੀ ਇਆ ਰਸ ਬਾਤਾ । ਸੋਹੰ ਸ਼ਬਦ
ਅਮੀ ਰਸ ਮਾਤਾ ॥ ੩ ॥ ਚਾ ਛਾ ਜਾ ਝਾ ਞਾ ॥
ਟਾਰਨ ਭਰਮ ਅਘਨ ਕੀ ਸੈਨਾ । ਸਤਿਗੁਰ
ਮੁਕਤਿ ਪਦਾਰਥ ਦੈਨਾ। ਠਾਕਤ ਦੁਬਿਧਾ ਨਿਰ
ਮਲ ਕਰਣੰ। ਡਾਰਿ ਸੁਧਾ ਮੁਖ ਅਪਦਾ ਹਰਣੰ।
ਢਾਪਤ ਦਵੈਤ ਅੰਧੇਰੀ ਮਨ ਕੀ । ਣਾ ਸਤਿ
ਸਭ ਭਰਮਤਾ ਤਨ ਕੀ ॥ ੪ ॥ ਟਾ ਠਾ ਡਾ
ਢਾ ਣਾ ॥ ਤਾਰਨ ਗੁਰੂ ਬਿਨਾਂ ਨਹੀਂ ਕੋਈ।
ਸ੍ਰੁਤਿ ਸਿੰਮ੍ਰਿਤ ਮਧ ਬਾਤ ਪਰੋਈ । ਥਾਨ
ਅਦੇਤ ਤਬੀ ਜਾਇ ਪਰਸੇ । ਮਨ ਬਚ ਕਰਮ
ਗੁਰੂ ਪਗ ਦਰਸੇ । ਦਾਰਦ ਰੋਗ ਮਿਟੈ ਸਭ
ਤਨ ਕਾ। ਗੁਰ ਕਰਣਾ ਕਰ ਹੋਵੈ ਮੁਕਤਾ। ਧਨ
ਗੁਰਦੇਵ ਮੁਕਤਿ ਕੇ ਦਾਤੇ । ਨਾਨਾ ਨੇਤ ਬੇਦ

ਜਿਸ ਗਾਤੇ ॥ ੫ ॥ ਤਾਂ ਥਾ ਦਾ ਧਾ ਨਾ ॥ ਪਾਰ
ਬ੍ਰਹਮ ਸਭ ਮਾਹਿ ਸਮਾਨਾ ॥ ਸਾਂਤ ਸਿਧਾਂਤ
ਕੀਓ ਬਖਜਨਾ ॥ ਫਾਸ ਕਟੀ ਦਵੈਤ ਗੁਰ
ਪੂਰੇ ॥ ਬਾਜੇ ਸ਼ਬਦ ਅਨਾਹਦ ਤੂਰੇ ॥ ਬਾਣੀ
ਬ੍ਰਹਮ ਸਾਥ ਭਯੋ ਮੇਲਾ ॥ ਭੰਗ ਦਵੈਤ ਹਉ
ਸਦਾ ਅਕੇਲਾ । ਮਾਨ ਅਪਮਾਨ ਦੋਊ ਜਰ
ਗਏ ॥ ਜੋਊ ਥੇ ਸੋਊ ਪੁਨ ਭਏ ॥ ੬ ॥ ਪਾ ਫਾ
ਬਾ ਭਾ ਮਾ ॥ ਯਾ ਕਿਰਿਆ ਕਉ ਸੋਊ ਪਛਾਨੈ॥
ਅਦਵੈਤ ਅਖੰਡ ਆਪ ਕਉ ਮਾਨੈ ॥ ਰਵਿ ਰਹੇ
ਸਭ ਮਹਿ ਪੁਰਖ ਅਲੇਖੰ । ਆਦਿ ਅਪਾਰ
ਅਨਾਦ ਅਭੇਖੰ॥ ੜਾੜ ਮਿਟੀ ਆਤਮ ਦਰਸਾਨਾ
॥ ਪ੍ਰਗਟੇ ਗਜ਼ਾਨ ਜੋਤਿ ਤਹ ਭਾਨਾ॥ ਲਿਵਲੀਨ
ਭਏ ਆਤਮ ਮਧ ਐਸੇ। ਜਿਉਂ ਜਲ ਜਲਹਿ
ਭੇਦ ਕਹੁ ਕੈਸੇ ॥ ਵਾਸ ਦੇਵ ਬਿਨ ਅਵਰ ਨ
ਕੋਊ। ਨਾਨਕ ਓਅੰ ਸੋਹੰ ਆਤਮ ਸੋਊ ॥ ੭॥
ਯਾ ਰਾ ਲਾ ਵਾ ੜਾ। ਮਹਲੇ ਦਸਵੇਂ ਨਾਲ
ਦੁਰਗਾ ਮੰਤਰ ਰਲਾਇ ਲਿਖਿਆ ॥ ਓਅੰ

ਸਾਂਅ ਹੁਅਗ ਲ੍ਹਾਂਅ ਸੁ ਸੁਦ੍ਹ ਬਾਲਾਯ ਨ

ਸ੍ਰੀ ਗੁਰੂ ਅੰਗਦ ਦੇਵ ਜੀ ਗੁਰਮੁਖੀਅਖਰਪ੍ਰਚਾ

ਹੈਨ ਗੁਰੂ ਨਾਨਕਦੇਵ ਜੀਕੀ ਆਗਯਾਹੈ। ਪੁਨ

ਸ੍ਰੀ ਗੁਰੂ ਗਬਿੰਦ ਸਿੰਘ ਜੀ ਕੀ ਆਗਯਾ ਨੂੰ

ਕੋਈ ਮੇਰਾ ਸਿਖ ਪੈਂਤੀਸ ਅਖਰੀ ਦੁਰਗਾ ਮੰਤ

ਸਮੇਤ ਪਾਠ ਕਰੇਗਾ ਸੋ ਮੁਕਤੀ ਨੂੰ ਪਰਾਪ

ਹੋਵੇਗਾ ਨੌ ਚੰਦੇ ਐਤਵਾਰ ਲਿਖਣਾ ਪੁੰਨਯਾ ਕ

ਬ੍ਰਤ ਰਖਨਾ ਗੁਰਪੁਰਬ ਕਰਨਾ ਤੀਸਰੇ ਪਹਿ

ਹਰ ਸੰਕ੍ਰਾਂਤ ਹੋਮ ਕਰਨਾ ਸੁਧ ਧੂਪ ਦਾ।੧੧੮।

ਇਕ ਸੌ ਅਠਾਰਾਂ ਵਾਰ ਪੜ੍ਹਨਾ ਪੂਰਬ ਮੁਖ

ਕਰ ਪੜੇ ਤਾਂ ਲਛਮੀ ਪਰਾਪਤ ਹੋਵੇ । ਦਖਣ

ਮੁਖ ਕਰ ਪੜੇ ਤਾਂ ਵੈਰੀ ਨੂੰ ਜੀਤੇ। ਪਛਮ ਮੁਖ

ਕਰ ਪੜੇ ਤਾਂ ਇਸਤਰੀ ਪੁਰਸ਼ ਬਸੀ ਹੋਵੇ

ਸਵਰਨ ਵਿਚ ਮੜ੍ਹਾਇ ਪਹਰੈ ਗਲੇ ਯਾ ਸੀਸ

ਮੇਂ ਪਹਿਰੇ ਤੋ ਰਖਯਾ ਹੋਇ ਜੋ ਭੁਜਾ ਬੰਧੇ ਧਨ

ਪ੍ਰਾਪਤ ਹੋਇ ਸੂਰਾ ਪਹਿਰੇ ਰਨ ਜੀਤੇ। ਇਸਤ੍ਰੀ

ਪਹਿਰੇ ਪੁਤਰ ਪਾਵੇ। ਛਾਇਆ ਵਾਲੇ ਨੂੰ ਘੋਲ

ਪਿਲਾਵੇ ਛਾਇਆ ਦੂਰ ਹੋਵੈ ਸਰਬ ਮਨੋਰਥ
ਗੁਰੂ ਜੀ ਪੂਰਾ ਕਰੇਗਾ ॥ ੧ ॥

ਪੈਂਤੀਸ ਅੱਖਰੀ ਸੰਪੂਰਨ ਹੋਈ ।

ੴ ਸਤਿਗੁਰਪ੍ਰਸਾਦਿ ॥

# ਨਸੀਹਤਨਾਮਾ

## ਤਿਲੰਗ ਮਹਲਾ ੧ ॥

ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ ।
ਜੋ ਦੀਸੈ ਜਿਮੀ ਪਰ ਸੋ ਹੋਸੀ ਫਨਾਇ ॥
ਦਾਯਮ ਵ ਦੌਲਤ ਕਸੇ ਬੇਸੁਮਾਰ ।
ਨਾ ਰਹਿੰਗੇ ਕਰੋੜੀ ਨਾ ਰਹਿੰਗੇ ਹਜਾਰ ।
ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ ।
ਦੇਵੈ ਦਿਲਾਵੈ ਰਜਾਇ ਖੁਦਾਇ ।
ਹੋਤਾ ਨ ਰਾਖੈ ਅਕੇਲਾ ਨ ਖਾਇ ।
ਤਹਿਕੀਕ ਦਿਲ ਦਾਨੀ ਵਹੀਭਿਸਤ ਜਾਇ ।
ਕੀਜੈ ਤਵਜਿਆ ਨ ਕੀਜੈ ਤੁਮਾਨ ।

ਨ ਰਹਿਸੀ ਇਹ ਦੁਨੀਆ ਨ ਰਹਿਸੀ ਦੀਵਾਨ॥
ਹਾਥੀ ਵ ਘੋੜੇ ਵ ਲਸ਼ਕਰ ਹਜਾਰ ॥
ਹੋਵੇਂਗੇ ਗਰਕ ਕੁਛ ਲਾਗੈ ਨ ਬਾਰ ॥
ਦੁਨੀਆ ਕਾ ਦੀਵਾਨਾ ਕਹੇ ਮੁਲਕ ਮੇਰਾ॥
ਆਈ ਮੌਤ ਸਿਰ ਪਰ ਨ ਤੇਰਾ ਨ ਮੇਰਾ॥
ਕੇਤੀ ਗਈ ਦੇਖ ਵਾਜੇ ਵਜਾਇ ॥
ਵਹੀ ਏਕ ਰਹਿਸੀ ਜੋ ਸਾਚਾ ਖੁਦਾਇ ॥
ਆਇਆ ਅਕੇਲਾ ਅਕੇਲਾ ਚਲਾਇਆ ॥
ਚਲਤੇ ਵਕਤ ਕੋਈ ਕਾਮ ਨ ਆਇਆ ॥
ਲੇਖਾ ਮੰਗੀਜੇ ਕਿਆ ਦੀਜੇ ਜਵਾਬ॥
ਤੋਬਾ ਪੁਕਾਰੇ ਤੋ ਪਾਵੈ ਅਜਾਬ ॥
ਦੁਨੀਆਂ ਪੈ ਕਰ ਜੋਰ ਦਮੜਾ ਕਮਾਇਆ॥
ਖਾਇਆ ਹੰਢਾਇਆ ਅਜਾਈਂ ਗਵਾਇਆ॥
ਆਖਰ ਪਛੋਤਾਣਾ ਕਰੇ ਹਾਇ ॥
ਦਰਗਹਿ ਗਿਆ ਤੇ ਤੂ ਪਾਵਹਿ ਸਜਾਇ ॥
ਲਾਹਨਤ ਹੈ ਤੈਕੂੰ ਵ ਤੈਂਡੀ ਕਮਾਈ ॥
ਦਗੇਬਾਜੀ ਕਰਕੇ ਦੁਨੀਆਂ ਲੂਟ ਖਾਈ॥

ਪੀਏ ਪਿਆਲੇ ਅਰ ਖਾਏ ਕਬਾਲ ।
ਦੇਖੋ ਰੇ ਲੋਕੋ ਯੇ ਹੋਤੇ ਖਰਾਬ ।
ਜਿਸਕਾ ਤੂੰ ਬੰਦਾ ਤਿਸੀ ਕਾ ਸਵਾਰਿਆ ।
ਦੁਨੀਆਂ ਕੇ ਲਾਲਚ ਤੈਂ ਸਾਹਿਬ ਵਿਸਾਰਿਆ।
ਨਾ ਕੀਤੀ ਇਬਾਦਤ ਨਾ ਰਖਿਓ ਈਮਾਨ।
ਹਕੂਮਤ ਨਾ ਕੀਤੀ ਆ ਪੁਕਾਰੇ ਜਹਾਨ ।
ਅੰਦਰ ਮਹਿਲਾਂ ਕੇ ਤੂ ਬੈਠਾ ਹੈਂ ਜਾਇ ॥
ਹਰਮਾਂ ਸੇ ਖੇਲੇ ਖੁਸ਼ਬੋਈ ਹਵਾਇ ।
ਨਾ ਸੂਝੇ ਨ ਬੂਝੇ ਬਾਹਰ ਕਿਆ ਹੋਇ।
ਹਰਾਮੀ ਗਰੀਬਾਂ ਕੋ ਮਾਰੇ ਬਿਗੋਇ ।
ਵਸਤੀ ਉਜਾੜੇ ਫਿਰ ਨਾ ਵਸਾਵੈ ।
ਕੂਕੇ ਪੁਕਾਰੇ ਤੋ ਦਾਦ ਨ ਪਾਵੈ ।
ਲਾਖੋਂ ਕਰੋੜੀ ਕਸੇ ਬੇਸ਼ੁਮਾਰ ।
ਕਈ ਕਿਰਸਾਨ ਬਪੁੜੇ ਮਰੀਵੇਂ ਹਜਾਰ ।
ਹਾਕਮ ਕਹਾਵੇਂ ਹਕੂਮਤ ਨ ਹੋਇ ।
ਦੁਨੀਆਂ ਕਾ ਦੀਵਾਨਾ ਫਿਰੇ ਮਸਤ ਲੋਇ ।।
ਲੂਟੇ ਮੁਲਕ ਔਰ ਪਹਿਰੇ ਵ ਖਾਇ

ਦੋਜਕ ਕੀ ਆਤਸ਼ ਮਾਰੇਗੀ ਜਲਾਇ ।
ਗਰਬ ਸਿਉਂ ਨਾ ਦੇਖ ਦੁਨੀਆਂ ਕੇ ਦੀਵਾਨੇ
ਹਮੇਸ਼ਾਂ ਨਾ ਰਹਿਗੀ ਤੂ ਐਸੀ ਨ ਜਾਨੇ ।
ਉਠਾਵੇ ਸਭਾ ਉਸਕੇ ਲਾਗੇ ਨਾ ਬਾਰ ।
ਕਿਸਕੀ ਯੇਹ ਦੁਨੀਆਂ ਕਿਸ ਕੇ ਘਰ ਬਾਰ ।
ਚੰਦ ਰੋਜ ਚਲਨਾ ਕਿਛੁ ਪਕੜੋ ਕਰਾਰ ।
ਨਾ ਕੀਜੈ ਹਿਰਸ ਬਹੁਤ ਦੁਨੀਆਂ ਕੇ ਯਾਰ ।
ਸ਼ਰਮਿੰਦਾ ਨਾ ਹੋ ਕੁਛ ਨੇਕੀ ਕਮਾਇ ।
ਲਾਹਨਤ ਕਾ ਜਾਮਾ ਤੂੰ ਪਹਿਰੇ ਨ ਜਾਇ ।
ਗਫਲਤ ਕਰੋਗੇ ਤੋ ਖਾਵੋਗੇ ਮਾਰ ।
ਬੇਟੀ ਵਾ ਬੇਟਾ ਕੋਈ ਲਏਗਾ ਨਾ ਸਾਰ ।
ਤੋਬਾ ਕਰੇ ਬਹੁਤ ਕੀਜੈ ਨਾ ਜੋਰ ।
ਦੋਜਖ ਕੀ ਆਤਸ਼ ਜਲਾਵੇਗੀ ਗੋਰ ।
ਮਸ਼ਾਇਕ ਪੈਗੰਬਰ ਕੇਤੇ ਸ਼ਾਹਿ ਖਾਨ ।
ਨਾ ਦੀਸੇ ਜਿਮੀਂ ਪਰ ਉਨੋਂ ਕੇ ਨਿਸ਼ਾਨ ।
ਚਲਦੇ ਕਬੂਤਰ ਜਨਾਵਰ ਕੀ ਛਾਉਂ ।
ਕੜੇ ਖਾਕ ਹੂਏ ਕੋਈ ਪੂਛੇ ਨਾ ਨਾਉਂ ।

ਚਾਲੀ ਗੰਜ ਜੋੜੇ ਨਾ ਰਖਿਓ ਈਮਾਨ ।
ਦੇਖੋ ਰੇ ਲੋਕੋ ਕਾਰੂ ਹੋਤਾ ਪਰੇਸ਼ਾਨ ।
ਨਦਾਨੀ ਯੇ ਦੁਨੀਆਂ ਵ ਫਾਨੀ ਮੁਕਾਮ ।
ਤੂ ਖੁਦ ਚਸ਼ਮਬੀਨੀ ਹੈ ਚਲਨਾ ਜਹਾਨ ।
ਹਰ ਵਕਤ ਬੰਦੇ ਨਾ ਖਿਦਮਤ ਵਿਸਾਰ ।
ਮਸਤੀ ਔਰ ਗਫਲਤ ਸੇ ਬਾਜੀ ਨ ਹਾਰ ।
ਤੋਬਾ ਨਾ ਕੀਤੀ ਆ ਕਰਦੇ ਗੁਨਾਹ ।
ਨਾਨਕ ਐਸੇ ਆਲਮ ਸੇ ਤੇਰੀ ਪਨਾਹ ॥ ੨॥

॥ ਇਤਿ ਸ੍ਰੀ ਨਸੀਹਤ ਨਾਮਾ ਸੰਪੂਰਣੰ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੁਖ ਰਚਨਾ

# ਸ੍ਰੀ ਦਸਮ ਗ੍ਰੰਥ ਸਾਹਿਬ

ਪਦ ਛੇਦ ਤੇ ਪ੍ਰਯਾਵਾਂ ਸਹਿਤ ਛਪਕੇ ਤਿਆਰ ਹੋ ਗਿਆ ਹੈ

ਸੰਗਤਾਂ ਦੀ ਕਈ ਚਿਰਾਂ ਤੋਂ ਅਭਿਲਾਸ਼ਾ ਸੀ ਕਿ ਦਸਮ ਪਾਤਸ਼ਾਹ ਦੀ ਬਾਣੀ (ਦਸਮ ਗ੍ਰੰਥ) ਐਸੇ ਢੰਗ ਨਾਲ ਛਾਪੀ ਜਾਵੇ ਜਿਸਦਾ ਹਰ ਘਟ ਪੜਿਆ ਤੇ ਅੰਜਾਨ ਵੀ ਅਸਾਨੀ ਨਾਲ ਸ਼ੁਧ ਪਾਠ ਕਰ ਸਕੇ. ਸੋ ਕਈ ਸਾਲਾਂ ਦੀ ਮਹਾਨ ਕਠਨ ਮਿਹਨਤ ਨਾਲ ਅਸਾਂ ਇਹ ਕੰਮ ਖਤਮ ਕੀਤਾ ਹੈ। ਦਸਮ ਬਾਣੀ ਦੇ ਰਸੀਏ ਗੁਰੂ ਘਰ ਦੇ ਸ਼ਰਧਾਲੂਆਂ ਲਈ ਤੇ ਵਿਦਿ-ਆਰਥੀਆਂ ਲਈ ਸੰਪ੍ਰਦਾਵਾਂ ਤੇ ਟਕਸਾਲਾ ਲਈ ਇਹ ਇਕ ਅਮੋਲਕ ਚੀਜ ਬਣ ਗਈ ਹੈ। ਬਾਣੀ ਦੇ ਨਾਲ ੨ ਔਖੇ ਸ਼ਬਦਾਂ ਦਾ ਟੀਕਾ ਵੀ ਕੀਤਾ ਗਿਆ ਹੈ। ਅਜ ਹੀ ਮੰਗਵਾਕੇ ਪਾਠ ਅਰੰਭ ਕਰੋ ਭੇਟਾ ਲਾਗਤ ਮਾਤਰ ਦੋ ਸੈਂਚੀਆਂ ੧੦੦) ਸਫੇਦ ਕਾਗਜ ਵਧੀਆ ਇਕ ਜਿਲਦ ੯੫)

ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:
ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

1u

# ਜੀਵਨ ਗੁਰੂ ਤੇਗ ਬਹਾਦਰ ਜੀ

# ਬਾਣੀ ਗੁਰੂ ਤੇਗ ਬਹਾਦਰ ਜੀ

ਰਚਿਤ

## ਗਿਆਨੀ ਪ੍ਰਤਾਪ ਸਿੰਘ ਜੀ

ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਜੀ ਅੰਮ੍ਰਿਤਸਰ ਭੇਟਾ ੮)

## ਜੀਵਨ ਗੁਰੂ ਤੇਗ ਬਹਾਦਰ ਜੀ

ਰਚਿਤ–ਗਿ: ਤ੍ਰਿਲੋਕ ਸਿੰਘ ਜੀ ਭੇਟਾ ੮)

## ਜੀਵਨ ਤੇ ਬਾਣੀ ਗੁਰੂ ਤੇਗ ਬਹਾਦਰ ਜੀ

ਹਿੰਦੀ ਵਿਚ ਭੇਟਾ ੧-੫੦

ਗੁਟਕਾ ਸ਼ਬਦ ਤੇ ਸਲੋਕ ਮਹਲਾ ੯ ਭੇਟਾ ੫੦ ਪੈਸੇ

## ਜੀਵਨ ਗੁਰੂ ਤੇਗ ਬਹਾਦਰ ਜੀ

ਇੰਗਲਿਸ਼ ਵਿਚ, ਕਰਤਾ–ਐਮ. ਐਸ. ਸੂਰਮਾ ਭੇਟਾ ੫੦)

## ਅਰੌਂਡ ਦੀ ਗੋਲਡਨ ਟੈਂਪਲ

ਇੰਗਲਿਸ਼ ਵਿਚ ਭੇਟਾ ੮)

## ਅਮੀਰ ਰਤਨ ਜੀਵਨ

## ਤੇ ਬਾਣੀ ਗੁਰੂ ਤੇਗ ਬਹਾਦਰ ਸਟੀਕ

ਰਚਿਤ ਸੰਤ ਕ੍ਰਿਪਾਲ ਸਿੰਘ ਜੀ ਡੇਰਾ ਸੰਤ ਅਮੀਰ ਸਿੰਘ ਜੀ
ਭੇਟਾ ੮)

**ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:**

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ